# ਸਿੱਖ ਗੁਰਦੁਆਰੇ ਅਤੇ ਉਨ੍ਹਾਂ ਦੀ ਸੰਭਾਲ ਤੇ ਪ੍ਰਬੰਧ ਬਾਰੇ ਕੁਝ ਵਿਚਾਰਯੋਗ ਨੁਕਤੇ

ਹਰਨਾਮ ਸਿੰਘ ਸ਼ਾਨ*

ਮਕਾਲਿਫ਼ ਵਲੋਂ ਸੰਪਾਦਿਤ ਤੇ ਸੰਨ 1885 ਵਿਚ ਪਰਕਾਸ਼ਿਤ "ਸਭ ਤੋਂ ਪਰਾਚੀਨ ਜਨਮਸਾਖੀ ਬਾਬੇ ਨਾਨਕ ਜੀ ਕੀ" ਵਿਚ ਸੱਜਣ ਠੱਗ ਤੇ ਉਸ ਦੇ ਠੱਗਵਾੜੇ ਬਾਰੇ ਅੰਕਿਤ ਸਾਖੀ ਅਨੁਸਾਰ, ਗੁਰੂ ਨਾਨਕ ਦੇਵ ਜੀ (1469-1539) ਨੇ ਆਪਣੇ 'ਨਿਰਮਲ ਪੰਥ' — ਧਰਮ ਦੀ "ਪਹਿਲੀ ਧਰਮਸਾਲ ਉਥੇ ਬੱਧੀ"[1] ਸੀ। ਸਿੱਖ ਧਰਮ-ਅਸਥਾਨ ਦਾ ਇਹ ਨਾਂ ਗੁਰੂ ਅਰਜਨ ਦੇਵ ਜੀ (1563-1606) ਦੇ ਸਮੇਂ ਤਕ ਇਵੇਂ ਹੀ ਪਰਚਲਤ ਰਿਹਾ ਸੀ, ਜਿਵੇਂ ਕਿ ਉਨ੍ਹਾਂ ਦੇ ਇਸ ਪਾਵਨ ਕਥਨ ਤੋਂ ਵੀ ਵਿਦਤ ਹੈ :

ਮੈ ਬਧੀ ਸਚੁ ਧਰਮਸਾਲ ਹੈ ॥
ਗੁਰਸਿਖਾ ਲਹਦਾ ਭਾਲ ਕੈ ॥[2]

ਉਨ੍ਹਾਂ ਵਲੋਂ ਹੀ ਸੰਨ 1604 ਈ. ਵਿਚ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਹੋਈ (ਗੁਰੂ) ਗ੍ਰੰਥ ਸਾਹਿਬ ਦੀ ਸਥਾਪਨਾ ਤੇ ਪਰਕਾਸ਼ ਉਪਰੰਤ, ਗੁਰੂ ਹਰਿਗੋਬਿੰਦ ਸਾਹਿਬ (1595-1644) ਵੇਲੇ ਸਿੱਖ ਧਰਮ-ਸਥਾਨ ਦਾ ਨਾਂ 'ਧਰਮਸਾਲ' ਦੀ ਥਾਂ 'ਗੁਰਦੁਆਰਾ' ਪੈ ਗਿਆ ਸੀ[3] ਜੋ ਹੁਣ ਤਕ ਇਸੇ ਨਾਂ ਹੇਠ ਚਾਰੇ ਚੱਕ ਪ੍ਰਸਿੱਧ ਹੈ।

ਮਗਰੋਂ ਬਣੇ ਤੇ ਬਣ ਰਹੇ ਸਭ ਗੁਰਦੁਆਰੇ, ਮੂਲ ਤੇ ਮੁੱਖ ਰੂਪ ਵਿਚ, ਕਿਉਂਕਿ ਗੁਰੂ ਗ੍ਰੰਥ ਸਾਹਿਬ ਦੇ ਨਿਵਾਸ ਤੇ ਪਰਕਾਸ਼ ਲਈ ਹੀ ਮਖ਼ਸੂਸ ਹਨ, ਇਸ ਲਈ ਇੰਜ ਜਾਪਦਾ ਹੈ ਕਿ ਅੰਮ੍ਰਿਤਸਰ ਵਿਚ ਸਥਾਪਿਤ ਪਰਮੁਖ ਅਤੇ ਸੰਸਾਰ-ਪ੍ਰਸਿੱਧ ਗੁਰਦੁਆਰਾ, ਸ੍ਰੀ ਹਰਿਮੰਦਰ ਸਾਹਿਬ, ਵੀ ਹੇਠ-ਲਿਖੇ ਸ਼ੁਭ ਬਚਨ ਅਨੁਸਾਰ, ਮੁਖ ਤੌਰ ਤੇ, ਇਨ੍ਹਾਂ ਦੇ ਨਿਵਾਸ-ਤੇ-ਪਰਕਾਸ਼-ਸਥਾਨ, ਅਰਥਾਤ ਇਨ੍ਹਾਂ ਦੇ ਪਾਵਨ "ਘਰ" ਵਜੋਂ ਹੀ ਵਿਉਂਤੇ ਤੇ ਉਸਾਰੇ ਗਏ ਸਨ :

ਮੇਰਾ ਘਰੁ ਬਨਿਆ, ਬਨੁ ਤਾਲੁ ਬਨਿਆ
ਪ੍ਰਭ ਪਰਸੇ ਹਰਿ ਰਾਇਆ ਰਾਮ ॥[4]

ਸ਼ਾਇਦ ਇਸੇ ਲਈ ਕੈਨੇਡਾ ਜਾ ਵਸੇ ਗੁਰਸਿੱਖ ਆਪਣੇ ਬੜੇ ਹੀ ਸੁੰਦਰ ਤੇ ਵਿਸ਼ਾਲ ਧਰਮ-ਸਥਾਨਾਂ ਨੂੰ "ਗੁਰਦੁਆਰਾ" ਕਹਿਣ ਦੀ ਥਾਂ ਬੜੇ ਮਾਣ ਤੇ ਸਤਿਕਾਰ ਨਾਲ "ਗੁਰੂ-ਘਰ" ਆਖਦੇ ਸੁਣੀਂਦੇ ਹਨ।

## 2

ਅਜਿਹੇ 'ਗੁਰਦੁਆਰੇ' ਜਾਂ 'ਗੁਰੂ-ਘਰ' ਦੁਨੀਆਂ ਦੇ ਲਗਭਗ ਸਭ ਦੇਸ਼ਾਂ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਕਾਇਮ ਹਨ, ਅਤੇ ਉਨ੍ਹਾਂ ਵਿਚ ਸਿੱਖ ਧਰਮ ਦੇ ਕੇਵਲ ਇੱਕੋ-ਇਕ ਅਤੇ ਜੁਗੋ-ਜੁਗ ਅਟੱਲ ਇਸ਼ਟ, 'ਗੁਰੂ ਗ੍ਰੰਥ ਸਾਹਿਬ', ਹੀ ਬਿਰਾਜਮਾਨ ਤੇ ਸੁਭਾਇਮਾਨ ਹਨ। ਪਰ ਉਨ੍ਹਾਂ ਬਾਰੇ ਅਗੇ-ਵਰਣਿਤ ਕੁਝ ਰੁਚੀਆਂ ਤੇ ਕਿਰਿਆਵਾਂ, ਕੁਝ ਗ਼ਲਤ-ਫਹਿਮੀਆਂ ਕਾਰਨ, ਪਿਛਲੇ ਕੁਝ ਦਹਾਕਿਆਂ ਤੋਂ ਅਜਿਹਾ ਰੂਪ ਧਾਰ ਰਹੀਆਂ ਹਨ ਜਿਨ੍ਹਾਂ ਨੂੰ, ਮੇਰੀ ਜਾਚੇ, ਪਿਆਰ-ਤੇ-ਸਤਿਕਾਰ-ਪੂਰਤ ਪਰੇਰਨਾ ਨਾਲ ਛੇਤੀ ਹੀ 'ਠਲ੍ਹ' ਦੇਣਾ ਅਤੀ ਜ਼ਰੂਰੀ ਹੈ :

* ਪ੍ਰੋ. (ਡਾ), # 605, ਸੈਕਟਰ 16, ਚੰਡੀਗੜ੍ਹ।

**ਪਹਿਲੀ** ਇਹ ਕਿ ਕੁਝ ਅਜਿਹੇ ਨਵੇਂ ਬਣੇ ਗੁਰਦੁਆਰਿਆਂ ਦੇ ਨਾਂ ਸਾਡੇ ਪਾਵਨ ਇਤਿਹਾਸਕ ਗੁਰਧਾਮਾਂ ਦੇ ਸ਼ੁਭ ਨਾਂਵਾਂ ਨਾਲ ਮਨਸੂਬ ਕੀਤੇ ਜਾ ਰਹੇ ਹਨ। ਮਿਸਾਲ ਵਜੋਂ, ਲੁਧਿਆਣਾ ਵਿਖੇ ਪਿਛੇ ਜਹੇ ਕਾਇਮ ਹੋਏ ਇਕ ਸਥਾਨਕ ਗੁਰਦੁਆਰੇ ਦਾ ਨਾਂ ਗੁਰੂ ਤੇਗ਼ ਬਹਾਦਰ ਸਾਹਿਬ ਦੇ ਪਾਵਨ ਕਿਆਮ ਨਾਲ ਸੰਬੰਧਿਤ ਪਟਿਆਲੇ ਵਿਖੇ ਸਦੀਆਂ ਤੋਂ ਸਥਿਤ ਇਤਿਹਾਸਕ ਗੁਰਦੁਆਰੇ ਦੇ ਸ਼ੁਭ ਨਾਂ 'ਤੇ, "ਦੁੱਖਨਿਵਾਰਨ" ਰਖ ਦਿੱਤਾ ਗਿਆ ਹੈ। ਇਉਂ ਹੀ ਚੰਡੀਗੜ੍ਹ ਦੇ ਇਕ ਅਜਿਹੇ ਸੈਕਟਰੀ ਗੁਰਦੁਆਰੇ ਦਾ ਨਾਂ "ਮੁਕਤਸਰ" ਨਿਯਤ ਕੀਤਾ ਹੋਇਆ ਹੈ। ਇਸੇ ਤਰ੍ਹਾਂ 'ਅਸਲੀ' ਨਿਰੰਕਾਰੀ ਸੰਪ੍ਰਦਾਇ ਨੇ ਚੰਡੀਗੜ੍ਹ ਵਿਚ ਉਸਾਰੇ ਆਪਣੇ ਗੁਰਦੁਆਰੇ ਦਾ ਨਾਂ "ਹਰਿਮੰਦਰ ਸਾਹਿਬ" ਰਖਿਆ ਹੋਇਆ ਹੈ ਜੋ ਪਿਛਲੇ ਚਾਰ ਸੌ ਸਾਲਾਂ ਤੋਂ ਸ੍ਰੀ ਅੰਮ੍ਰਿਤਸਰ ਵਿਖੇ ਕਾਇਮ-ਦਾਇਮ ਉਕਤ ਇਤਿਹਾਸਕ ਗੁਰਧਾਮ ਦਾ ਵਿਸ਼ੇਸ਼, ਵਿਲੱਖਣ ਤੇ ਮਖ਼ਸੂਸ ਨਾਂ ਹੈ ਅਤੇ ਜੋ ਹੇਠ-ਲਿਖੇ ਗੁਰ-ਵਾਕ ਅਨੁਸਾਰ, ਉਸ ਦੇ ਪਾਵਨ ਤੇ ਮਹਾਨ ਉਸਰਈਏ, ਗੁਰੂ ਅਰਜਨ ਦੇਵ ਜੀ, ਨੇ ਆਪ ਰਖਿਆ ਸੀ :

> ਹਰਿ ਜਪੇ 'ਹਰਿ ਮੰਦਰੁ' ਸਾਜਿਆ,
> ਸੰਤ ਭਗਤ ਗੁਣ ਗਾਵਹਿ ਰਾਮ ॥[5]

ਹਿੰਦੂ ਭਰਾਵਾਂ ਨੇ ਦੁਨੀਆਂ ਵਿਚ ਥਾਂ-ਪਰ-ਥਾਂ ਸਦੀਆਂ ਤੋਂ ਹਜ਼ਾਰਾਂ 'ਮੰਦਰ' ਕਾਇਮ ਕੀਤੇ ਹੋਏ ਹਨ। ਉਨ੍ਹਾਂ ਵਿਚੋਂ ਕੋਈ ਸ਼ਿਵ ਜੀ ਦਾ, ਕੋਈ ਹਨੂਮਾਨ ਜੀ ਦਾ, ਕੋਈ ਗਣੇਸ਼ ਜੀ ਦਾ ਅਤੇ ਕੋਈ ਕਿਸੇ ਹੋਰ ਦੇਵੀ-ਦੇਵਤੇ ਨਾਲ ਸੰਬੰਧਿਤ ਹੈ, ਪਰ 'ਹਰੀ' ਭਾਵ ਪਰਮਾਤਮਾ ਦੇ ਸ਼ੁਭ ਨਾਂ ਨਾਲ ਸੰਬੰਧਿਤ ਮੰਦਰ (Temple of God) ਹਿੰਦੁਸਤਾਨ ਤਾਂ ਕੀ, ਸਮੂਹ ਸੰਸਾਰ ਵਿਚ ਕਿਤੇ ਵੀ ਮੌਜੂਦ ਨਹੀਂ। ਇਸ ਲਈ ਅਜਿਹੀ ਰੁਚੀ ਤੇ ਕਾਰਵਾਈ ਨੂੰ ਜੇ ਹੁਣ ਕਿਤੇ ਠਲ੍ਹ ਨਾ ਪਾਈ ਗਈ ਤਾਂ ਇਹ ਮਗਰੋਂ ਕਈ ਕਿਸਮ ਦੇ ਭੁਲੇਖਿਆਂ ਤੇ ਵਾਦ-ਵਿਵਾਦਾਂ ਦਾ ਕਾਰਨ ਬਣ ਸਕਦੀ ਹੈ।

**ਦੂਜੀ** ਇਹ ਕਿ ਪਹਿਲਾਂ ਬਣਦੇ ਰਹੇ ਅਜਿਹੇ ਕਈ ਸਥਾਨਕ ਗੁਰਦੁਆਰੇ ਕੁਝ ਵਿਸ਼ੇਸ਼ ਜ਼ਾਤਾਂ, ਸ਼ਰੇਣੀਆਂ, ਸੰਪਰਦਾਵਾਂ, ਮਹੱਲਿਆਂ ਤੇ ਇਲਾਕਿਆਂ ਆਦਿ ਦੇ ਨਾਂਵਾਂ ਨਾਲ ਹੀ ਸੰਬੰਧਿਤ ਕੀਤੇ ਜਾਂਦੇ ਰਹੇ ਹਨ। ਜਿਵੇਂ 'ਪੁਰੀਆਂ ਦਾ ਗੁਰਦੁਆਰਾ', 'ਰਾਮਗੜ੍ਹੀਆਂ ਦਾ ਗੁਰਦੁਆਰਾ', 'ਮਲਵੱਈਆਂ ਦਾ ਗੁਰਦੁਆਰਾ', 'ਨਾਨਕਪੁਰੇ ਦਾ ਗੁਰਦੁਆਰਾ' ਅਤੇ 'ਗੁਰਦੁਆਰਾ ਦੁਆਬਾ ਸਿੰਘ ਸਭਾ', ਇਤਿਆਦਿ। ਪਰ ਹੁਣ ਅਜਿਹੇ ਅਣ-ਇਤਿਹਾਸਕ ਗੁਰਦੁਆਰੇ ਸਿੱਖ ਸਤਿਗੁਰਾਂ ਦੇ ਸ਼ੁਭ ਨਾਵਾਂ ਨਾਲ ਵੀ ਸੰਬੰਧਿਤ ਕੀਤੇ ਜਾਣ ਲਗ ਪਏ ਹਨ। ਇਹ ਨਵੀਂ ਪਿਰਤ ਹਿੰਦੁਸਤਾਨ ਦੇ ਇਸ ਨਵੇਂ ਸ਼ਹਿਰ, ਚੰਡੀਗੜ੍ਹ, ਦੀ ਪਾਈ ਹੋਈ ਜਾਪਦੀ ਹੈ। ਉਦਾਹਰਣ ਵਜੋਂ, ਇਸ ਦੇ ਦੋ ਸੈਕਟਰੀ ਗੁਰਦੁਆਰੇ (ਸੈਕਟਰ 15 ਤੇ 34 ਵਿਚ) ਗੁਰੂ ਤੇਗ ਬਹਾਦਰ ਸਾਹਿਬ, ਇਕ ਗੁਰੂ ਅਰਜਨ ਦੇਵ (ਸੈਕਟਰ 40 ਵਿਚ), ਇਕ ਗੁਰੂ ਹਰਿਗੋਬਿੰਦ ਸਾਹਿਬ (ਸੈਕਟਰ 30 ਵਿਚ) ਅਤੇ ਦੋ (ਸੈਕਟਰ 8 ਅਤੇ 21 ਵਿਚ) ਗੁਰੂ ਗੋਬਿੰਦ ਸਿੰਘ ਜੀ ਦੇ ਸ਼ੁਭ ਨਾਂਵਾਂ ਨਾਲ ਸੰਬੰਧਿਤ ਕੀਤੇ ਹੋਏ ਹਨ। ਜੇ ਇਹ ਅਤੇ ਅਜਿਹੇ ਹੋਰ ਗੁਰਦੁਆਰੇ ਉਕਤ ਸਤਿਗੁਰਾਂ ਦੇ ਪਾਵਨ ਨਿਵਾਸ ਜਾਂ ਚਰਨ-ਪਾਉਣ ਦੀ ਯਾਦ ਜਾਂ ਯਾਦਗਾਰ ਵਜੋਂ, ਇਤਿਹਾਸਕ ਤੌਰ ਤੇ, ਕਾਇਮ ਕੀਤੇ ਗਏ ਹਨ — ਜਿਵੇਂ, ਮਿਸਾਲ ਵਜੋਂ, ਸਿਰੀਨਗਰ ਵਿਖੇ ਕਾਇਮ "ਗੁਰਦੁਆਰਾ ਛਟੀ ਪਾਤਸ਼ਾਹੀ" ਅਤੇ ਬੰਗਾ ਵਿਚ ਸਥਿਤ "ਗੁਰਦੁਆਰਾ ਚਰਨ ਕੰਵਲ ਗੁਰੂ ਹਰਿਗੋਬਿੰਦ ਸਾਹਿਬ" ਕਾਇਮ ਹਨ - ਤਾਂ ਤੇ ਉਕਤ ਸੰਬੰਧ ਵਾਜਬ ਅਤੇ ਪਰਸ਼ੰਸਾਯੋਗ ਹਨ, ਪਰ ਜੇ ਇਹ ਇਉਂ ਨਹੀਂ ਤਾਂ ਇਨ੍ਹਾਂ ਦੇ ਇਹ ਨਾਂ ਆਉਂਦੀਆਂ ਨਸਲਾਂ ਨੂੰ ਕਈ ਪਰਕਾਰ ਦੇ ਭੁਲੇਖਿਆਂ ਤੇ ਵਾਦਾਂ-ਵਿਵਾਦਾਂ ਵਿਚ ਪਾਉਣ ਅਤੇ ਇਸ ਪਿਰਤ ਦੇ ਹੋਰ ਦੇਸਾਂ, ਸ਼ਹਿਰਾਂ ਵਿਚ ਪਸਰਨ ਦੀ ਸੰਭਾਵਨਾ ਰਖਦੇ ਹਨ।

## 3

ਅਜਿਹੇ ਭੁਲੇਖੇ ਕੁਝ ਇਤਿਹਾਸਕ ਗੁਰਦੁਆਰਿਆਂ ਦੇ ਨਾਂਵਾਂ-ਥਾਂਵਾਂ ਬਾਰੇ ਵੀ ਪੈ ਜਾਂ ਪਾਏ ਜਾ ਸਕਦੇ ਹਨ।

ਮਿਸਾਲ ਵਜੋਂ, 'ਚਮਕੌਰ ਦੀ ਗੜ੍ਹੀ' ਜੋ ਅਸਲ ਵਿਚ ਇਕ ਸਾਧਾਰਨ ਜਿਹਾ ਦੋ-ਮੰਜ਼ਲਾ ਮਕਾਨ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਨੇ 7 ਦਸੰਬਰ, 1705, ਦੇ ਅਚਾਨਕ ਤੇ ਬੇਮਿਸਾਲ ਯੁੱਧ ਸਮੇਂ ਇਕ ਨਿੱਕੇ ਜਿਹੇ ਕਿਲ੍ਹੇ ਵਜੋਂ ਉਦੋਂ ਵਰਤਿਆ ਸੀ ਜਦੋਂ, ਉਨ੍ਹਾਂ ਦੇ ਹੇਠ-ਲਿਖੇ ਬਿਆਨ ਅਨੁਸਾਰ, ਉਨ੍ਹਾਂ ਦੇ ਚਾਲ੍ਹੀ ਨਿਹਥੇ ਤੇ ਭੁੱਖੇ-ਭਾਣੇ ਸਾਥੀਆਂ ਉਤੇ ਦਸ ਲੱਖ ਦਾ ਵੈਰੀ ਦਲ ਅਚਾਨਕ ਆ ਝਪਟਿਆ ਸੀ :

ਗੁਰਸਨਾ ਚਿ ਕਾਰੇ ਕੁਨਦ ਚਿਹਲ ਨਰ
ਕਿ ਦਹਿ ਲਖ ਬਰਾਯਦ ਬਰੋ ਬੇਖ਼ਬਰ ?[6]

ਉਨ੍ਹਾਂ ਦੀ ਉਹ ਪਾਵਨ ਕਿਆਮਗਾਹ ਅਤੇ ਉਸ ਨਾਲ ਸੰਬੰਧਿਤ ਦਰਦਨਾਕ ਸਾਕੇ ਸਿੱਖ ਧਰਮ ਤੇ ਇਤਿਹਾਸ ਦੇ ਅਤੀ ਮਹਾਨ ਤੇ ਮਾਣਕਰਨਯੋਗ ਵਿਰਸਾ ਹਨ। ਪਰ ਅਜੋਕੇ ਹੀ ਉਹ ਸਭ ਕੁਝ ਢਾਅ-ਢੁਆ ਕੇ, ਉਥੇ ਇਕ ਅਜਿਹੀ ਵਿਸ਼ਾਲ ਤੇ ਆਲੀਸ਼ਾਨ ਇਮਾਰਤ ਉਸਾਰ ਦਿੱਤੀ ਗਈ ਹੈ ਜਿਸ ਨੂੰ ਵੇਖਦੇ ਸਾਰ ਦਿਲ ਅਸ਼ ਅਸ਼ ਕਰ ਉਠਦਾ ਹੈ ਅਤੇ ਸਿਰ ਉਸ ਨੂੰ ਵਿਉਂਤਣ ਤੇ ਉਸਾਰਨ ਵਾਲੇ ਗੁਰੂ-ਪਿਆਰਿਆਂ ਦੇ ਸਿਦਕ, ਸ਼ਰਧਾ ਤੇ ਘਾਲ-ਕਮਾਈ ਦੇ ਸਤਿਕਾਰ ਵਿਚ ਝੁਕਣ ਲਗ ਪੈਂਦਾ ਹੈ। ਪਰ ਜਦੋਂ ਉਸ ਦੇ ਇਤਿਹਾਸਕ ਪੱਖ ਤੇ ਮਹੱਤਾ ਦਾ ਖ਼ਿਆਲ ਆਉਂਦਾ ਹੈ ਤਾਂ ਉਸ ਦੇ ਕਦੇ ਵੀ ਪੂਰਾ ਨਾ ਕੀਤੇ ਜਾ ਸਕਣ ਵਾਲੇ ਨੁਕਸਾਨ ਨੂੰ ਮਹਿਸੂਸ ਕਰਦਿਆਂ, ਸਰੀਰ ਵਿਚ ਇਕ ਕਾਂਬਾ ਜਿਹਾ ਛਿੜ ਪੈਂਦਾ ਹੈ। ਕਿੰਨਾਂ ਚੰਗਾ ਤੇ ਲਾਭਦਾਇਕ ਹੁੰਦਾ ਜੇ ਉਸ ਇਤਿਹਾਸਕ ਇਮਾਰਤ ਨੂੰ ਸਿੱਖ ਵਿਰਸੇ ਦੀ ਇਕ ਅਦੁੱਤੀ ਤੇ ਨੂਰਾਨੀ ਯਾਦਗਾਰ ਵਜੋਂ ਬੜੀ ਸੂਝ-ਸਿਆਣਪ ਨਾਲ ਸੰਵਾਰ-ਸੰਭਾਲ ਕੇ, ਅਤੇ ਉਸ ਉਪਰ ਇਕ ਪੱਕੀ ਉਸਾਰੀ (superstructure) ਬਣਾ ਕੇ ਹਮੇਸ਼ਾ ਲਈ ਸੁਰੱਖਿਅਤ ਕਰ ਦਿੱਤਾ ਜਾਂਦਾ ਅਤੇ ਇਹ ਮਹੱਲ-ਨੁਮਾ ਨਵੀਂ ਤੇ ਸ਼ਾਨਦਾਰ ਇਮਾਰਤ ਉਸ ਦੇ ਕਿਤੇ ਲਾਗੇ ਹੀ ਉਸਾਰ ਦਿੱਤੀ ਜਾਂਦੀ। ਇਉਂ ਉਹ ਸਭ ਕੁਝ ਸਿੱਖ ਧਰਮ ਦਾ ਅਜਿਹਾ ਸ਼ਾਨਦਾਰ ਇਤਿਹਾਸ ਜਾਣਨ ਦੇ ਚਾਹਵਾਨਾਂ ਅਤੇ ਖ਼ੁਦ ਗੁਰਸਿੱਖਾਂ ਦੀਆਂ ਅਗਲੀਆਂ ਪੀੜ੍ਹੀਆਂ ਲਈ ਇਕ ਚਾਨਣਮੁਨਾਰੇ ਦਾ ਕੰਮ ਦੇਂਦੀ ਰਹਿੰਦੀ। ਅੱਜ ਤੋਂ ਵੀਹ ਕੁ ਵਰ੍ਹੇ ਪਹਿਲਾਂ ਜਦੋਂ ਮਾਛੀਵਾੜੇ ਵਿਚ ਸਥਿਤ ਗੁਰੂ ਦੇ ਜਾਂ-ਨਿਸਾਰ ਸੇਵਕਾਂ, ਗ਼ਨੀ ਖ਼ਾਨ ਤੇ ਨਬੀ ਖ਼ਾਨ, ਦੇ ਵਸੇਬੇ ਬਾਰੇ ਵੀ ਕੁਝ ਇਸ ਤਰ੍ਹਾਂ ਦਾ ਹੋਣ ਵਾਲਾ ਸੀ ਤਾਂ ਅਸਾਂ (ਸੁਰਗਵਾਸੀ ਜਸਟਿਸ ਗੁਰਦੇਵ ਸਿੰਘ, ਸਰਦਾਰ ਅਜਮੇਰ ਸਿੰਘ, ਸਰਦਾਰ ਦਿਲਜੰਗ ਸਿੰਘ ਤੇ ਦਾਸ ਨੇ) ਉਥੇ ਆਪ ਹਾਜ਼ਰ ਹੋ ਕੇ ਸੰਬੰਧਿਤ ਸੱਜਣਾਂ ਨੂੰ ਉਸ ਦੀ ਸੰਭਾਲ, ਬਰਕਰਾਰੀ ਅਤੇ ਉਸ ਉਪਰ ਉੱਕਤ ਸੁਪਰਸਟਰਕਚਰ ਬਣਾ ਦੇਣ ਲਈ ਬੇਨਤੀ ਕੀਤੀ ਸੀ। ਪਤਾ ਨਹੀਂ ਉਹ ਹੁਣ ਉਥੇ ਕਿਸ ਸਰੂਪ ਤੇ ਸਥਿਤੀ ਵਿਚ ਹੈ। ਪਰ ਪਰਸਤਾਵਿਤ ਆਲ ਇੰਡੀਆ ਸਿਖ ਗੁਰਦੁਆਰਾ ਬਿਲ ਵਿਚ ਤਾਂ ਅਜਿਹੀਆਂ ਇਤਿਹਾਸਕ ਸਿੱਖ ਯਾਦਗਾਰਾਂ ਦੀ ਸਾਂਭ-ਸੰਭਾਲ ਤੇ ਬਰਕਰਾਰੀ ਆਦਿ ਲਈ ਕੋਈ-ਨ-ਕੋਈ ਮੱਦ ਜ਼ਰੂਰ ਹੀ ਸ਼ਾਮਲ ਹੋਣੀ ਚਾਹੀਦੀ ਹੈ ਤਾਂ ਜੋ ਅਜਿਹੀ ਨਿਰਾਦਰੀ ਤੇ ਨੁਕਸਾਨ ਤੋਂ ਬਚੀਆਂ ਹੋਈਆਂ ਯਾਦਗਾਰਾਂ ਨੂੰ ਤਾਂ ਇਉਂ ਮਿਟਾਏ ਜਾਣ ਤੋਂ ਬਚਾਇਆ ਜਾ ਸਕੇ।

ਕੁਝ ਇਤਿਹਾਸਕ ਗੁਰਦੁਆਰਿਆਂ ਦੇ ਸ਼ੁੱਭ ਨਾਂ ਵੀ ਸਾਡੇ ਧਿਆਨ ਤੇ ਵਿਚਾਰ ਦੀ ਮੰਗ ਕਰਦੇ ਹਨ। ਉਦਾਹਰਣ ਵਜੋ; ਗੁਰੂ ਤੇਗ਼ ਬਹਾਦਰ ਸਾਹਿਬ ਦੀ 11 ਨਵੰਬਰ, 1675, ਨੂੰ ਹੋਈ ਸ਼ਹਾਦਤ ਨਾਲ ਸੰਬੰਧਿਤ ਤਿੰਨ ਸਥਾਨ ਇੱਕੋ ਨਾਂ, ਭਾਵ 'ਗੁਰਦੁਆਰਾ ਸੀਸ ਗੰਜ ਸਾਹਿਬ', ਦੇ ਧਾਰਨੀ ਹਨ। ਜਿਸ ਨਗਰ, ਭਾਵ ਦਿੱਲੀ ਦੀ ਜਿਸ ਥਾਂ ਉਨ੍ਹਾਂ ਦੇ ਪਾਵਨ ਸੀਸ ਨੂੰ ਉਨ੍ਹਾਂ ਦੇ ਪਵਿੱਤਰ ਧੜ ਤੋਂ ਜੁਦਾ ਕੀਤਾ ਗਿਆ ਸੀ, ਐਨ ਉਥੇ 'ਗੁਰਦੁਆਰਾ ਸੀਸ ਗੰਜ ਸਾਹਿਬ' ਸੁਭਾਇਮਾਨ ਹਨ। ਭਾਈ ਜੈਤਾ ਜੀ ਉਸ ਨੂੰ ਆਨੰਦਪੁਰ ਸਾਹਿਬ ਲਿਜਾਂਦਿਆਂ, ਅੰਬਾਲੇ ਦੇ ਜਿਸ ਮਕਾਨ ਵਿਚ ਰੁਕੇ ਸਨ, ਉਥੇ ਉਸਾਰੇ ਗਏ ਗੁਰਦੁਆਰਾ ਸਾਹਿਬ ਦਾ ਨਾਂ ਵੀ ਇੰਨ-ਬਿੰਨ ਇਹੋ ਰਖਿਆ ਹੋਇਆ ਹੈ। ਇਉਂ ਹੀ ਆਨੰਦਪੁਰ ਸਾਹਿਬ ਦੇ ਜਿਸ ਪਾਵਨ ਸਥਾਨ 'ਤੇ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਸਸਕਾਰਿਆ ਸੀ, ਉਸ ਦਾ ਨਾਂ ਵੀ 'ਗੁਰਦੁਆਰਾ ਸੀਸ ਗੰਜ ਸਾਹਿਬ' ਹੈ। ਭਾਈ ਜੈਤਾ ਉੱਕਤ ਸਥਾਨਾਂ ਤੋਂ ਇਲਾਵਾ, ਤਰਾਵੜੀ (ਹਰਿਆਣਾ) ਅਤੇ ਨਾਭਾ (ਪੰਜਾਬ) ਵਰਗੇ ਕਈ ਹੋਰ ਸਥਾਨਾਂ ਵਿਚ ਵੀ ਰੁਕਦੇ ਰਹੇ ਸਨ। ਉਥੇ ਵੀ ਉਨ੍ਹਾਂ ਠਹਿਰਾਵਾਂ ਦੀ ਯਾਦ ਵਿਚ ਇਤਿਹਾਸਕ ਗੁਰਦੁਆਰੇ ਕਾਇਮ ਹਨ। ਉਨ੍ਹਾਂ ਦੇ ਸ਼ੁਭ ਨਾਂ ਵੀ ਕਿਸੇ ਸਮੇਂ ਜਾਂ ਸਥਿਤੀ ਵਿਚ ਇਵੇਂ ਹੀ ਰਖੇ ਜਾਣ ਦੀ ਸੰਭਾਵਨਾ ਹੈ ਜਿਸ ਬਾਰੇ ਪੰਥ ਨੂੰ ਅਤੇ ਉਸ ਦੀ ਇਸ ਸਨਮਾਨਯੋਗ ਸੰਸਥਾ ਨੂੰ ਸਮੇਂ ਸਿਰ ਲੁੜੀਂਦੀ ਵਿਚਾਰ

ਕਰ ਲੈਣੀ ਮੈਂ ਤਾਂ ਜ਼ਰੂਰੀ ਸਮਝਦਾ ਹਾਂ।

4

ਜਿਥੋਂ ਤਕ ਅਜਿਹੇ ਇਤਿਹਾਸਕ ਗੁਰਦੁਆਰਿਆਂ ਦੇ ਪਰਬੰਧ ਦਾ ਸੰਬੰਧ ਹੈ, ਆਲ ਇੰਡੀਆਂ ਸਿੱਖ ਗੁਰਦੁਆਰਾ ਬਿਲ ਦੀ ਤਿਆਰੀ ਲਈ ਚੀਫ਼ ਜਸਟਿਸ ਹਰਬੰਸ ਸਿੰਘ ਜੀ ਦੀ ਪਰਧਾਨਗੀ ਹੇਠ ਬਣਾਈ ਕਮੇਟੀ ਦੇ ਇਸੇ ਸੈਮੀਨਾਰ ਸੰਬੰਧੀ ਛਪੇ ਵਿਚਾਰ[7] ਕੇਵਲ ਪਰਸ਼ੰਸਾਯੋਗ ਹੀ ਨਹੀਂ, ਅਮਲ ਕਰਨਯੋਗ ਵੀ ਹਨ। ਪਰ ਇਨ੍ਹਾਂ ਨੂੰ ਅੰਤਮ ਤੇ ਅਮਲੀ ਰੂਪ ਦੇਣ ਤੋਂ ਪਹਿਲਾਂ ਇਸ ਗੱਲ ਦਾ ਖ਼ਾਸ ਖ਼ਿਆਲ ਰਖਣਾ ਅਤੀ ਜ਼ਰੂਰੀ ਹੈ ਕਿ ਗੁਰਸਿੱਖਾਂ ਦੀਆਂ ਬੇਅੰਤ ਕੁਰਬਾਨੀਆਂ ਤੋਂ ਬਾਅਦ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੀ ਕਾਇਮੀ ਦੁਆਰਾ ਪਰਾਪਤ ਹੋਈ ਸਮਰਥਾ, ਜਥੇਬੰਦੀ, ਵਕਾਰ ਤੇ ਪੰਥਕ ਪ੍ਰਤੀਨਿਧਤਾ ਵਿਚ ਇਸ ਨਾਲ ਸਗੋਂ ਢੇਰ ਵਾਧਾ ਤੇ ਲਾਭ ਹੀ ਹੋਵੇ।

ਜਿਥੋਂ ਤਕ ਅਣ-ਇਤਿਹਾਸਕ ਸਥਾਨਕ ਗੁਰਦੁਆਰਿਆਂ ਦੇ ਪ੍ਰਬੰਧ ਦਾ ਸਬੰਧ ਹੈ, ਉਪਰੋਕਤ ਕਮੇਟੀ ਦੇ ਵਿਚਾਰ ਸਪੱਸ਼ਟੀਕਰਨ ਦੀ ਮੰਗ ਕਰਦੇ ਹਨ। ਉਸ ਅਨੁਸਾਰ, the management of all those gurdwaras would continue to be in the hands of the existing management and there would be no interference either in the management of the gurdwaras or their property[8]. ... ਅਰਥਾਤ, "ਇਨ੍ਹਾਂ ਗੁਰਦੁਆਰਿਆਂ ਦਾ ਪ੍ਰਬੰਧ ਵਰਤਮਾਨ ਪ੍ਰਬੰਧਕ ਕਮੇਟੀਆਂ ਦੇ ਹੱਥਾਂ ਵਿਚ ਹੀ ਰਹੇਗਾ ਅਤੇ ਉਨ੍ਹਾਂ ਦੇ ਪ੍ਰਬੰਧਕੀ ਜਾਂ ਜਾਇਦਾਦੀ ਮਾਮਲਿਆਂ ਵਿਚ (ਸੈਂਟਰਲ, ਰੀਜਨਲ ਜਾਂ ਸਟੇਟ ਬੋਰਡਾਂ ਵਲੋਂ) ਕੋਈ ਮੁਦਾਖ਼ਲਤ ਨਹੀਂ ਹੋਵੇਗੀ।" ਇਸ ਵਿਚਾਰ ਨੂੰ ਮੁਖ ਰਖਦਿਆਂ ਇਨ੍ਹਾਂ ਗੁਰਦੁਆਰਿਆਂ ਦੀ ਪ੍ਰਬੰਧਕ ਤੇ ਮਨੋਰਥਕ ਸਥਿਤੀ ਬਾਰੇ ਅੱਗੇ-ਅੰਕਿਤ ਦੋ ਚਾਰ ਸਮੱਸਿਆਵਾਂ, ਮੇਰੀ ਜਾਚੇ, ਵਿਸ਼ੇਸ਼ ਧਿਆਨ ਤੇ ਸਮਾਧਾਨ ਮੰਗਦੀਆਂ ਹਨ :

**ਪਹਿਲੀ** ਇਹ ਕਿ ਇਨ੍ਹਾਂ ਵਿੱਚੋਂ ਕਈਆਂ ਦੀਆਂ ਵਰਤਮਾਨ ਪ੍ਰਬੰਧਕ ਕਮੇਟੀਆਂ ਦੇ ਕਈ ਮੁਖ ਪ੍ਰਬੰਧਕ ਦੇਸ਼ ਦੀ ਵਰਤਮਾਨ ਸਥਿਤੀ ਤੇ ਧੜਾ-ਨੀਤੀ (group-politics) ਦੇ ਤੀਖਣ ਪਰਭਾਵ ਅਧੀਨ, 'ਧਰਮਸਾਲ' ਦੇ ਉਪਰ ਅੰਕਿਤ ਮੂਲ ਮਨੋਰਥ, ਭਾਵ 'ਧਰਮ', ਦੀ ਥਾਂ 'ਧੜੇ' ਵਲ ਵਧੇਰੇ ਰੁਚਿਤ ਹੋ ਰਹੇ ਹੋਣ ਕਾਰਨ, ਗੁਰਦੁਆਰਿਆਂ ਦੇ ਪ੍ਰਬੰਧ ਤੇ ਪ੍ਰੋਗਰਾਮ ਵਿਚ ਧਰਮ ਨਾਲੋਂ ਧੜਾ ਪਰਧਾਨ ਹੁੰਦਾ ਜਾ ਰਿਹਾ ਹੈ ਜੋ ਗੁਰਮਤਿ ਦੇ ਪਰਚਾਰ ਤੇ ਪਰਸਾਰ, ਸਿੱਖ ਰਹਿਣੀ-ਬਹਿਣੀ, ਸਰੂਪ ਤੇ ਸਭਿਆਚਾਰ ਦੀ ਬਰਕਰਾਰੀ ਲਈ ਬੜਾ ਹਾਨੀਕਾਰਕ ਸਾਬਤ ਹੋ ਰਿਹਾ ਹੈ। ਨਵੀਂ ਪੀੜ੍ਹੀ ਦੇ ਨੌਜੁਆਨ ਸਿੱਖ ਬੱਚੇ-ਬੱਚੀਆਂ ਆਪਣੇ ਸਥਾਨਕ ਗੁਰਦੁਆਰਿਆਂ ਵਿਚ ਅਜਿਹੀ ਰੁਚੀ, ਸਥਿਤੀ ਤੇ ਖਹਿ-ਮਹਿ ਵੇਖ-ਵਿਚਾਰ ਕੇ ਕੇਵਲ ਗੁਰਦੁਆਰਿਆਂ ਤੋਂ ਹੀ ਨਹੀਂ, ਸਿੱਖ ਸਰੂਪ ਤੇ ਸਭਿਆਚਾਰ ਤੋਂ ਵੀ ਮੁਖ ਮੋੜਦੇ ਜਾ ਰਹੇ ਹਨ। ਇਸ ਲਈ ਪਰਸਤਾਵਿਤ ਬਿਲ ਵਿਚ ਕੋਈ ਅਜਿਹੀ ਮੱਦ ਸ਼ਾਮਲ ਕਰਨ ਦੀ ਵਿਚਾਰ ਸਮੇਂ ਦੀ ਅਤੀ ਜ਼ਰੂਰੀ ਮੰਗ ਹੈ ਜਿਸ ਅਧੀਨ ਧੜੇ ਦੀ ਥਾਂ ਧਰਮ ਨੂੰ ਪਿਆਰ ਕਰਨ ਵਾਲੇ, ਗੁਰਮਤਿ ਦੇ ਵਿਸ਼ਵਾਸੀ ਅਤੇ ਸਿੱਖ ਰਹਿਣੀ-ਬਹਿਣੀ ਦੇ ਧਾਰਨੀ ਅਜਿਹੇ ਗੁਰਸਿੱਖ ਹੀ ਪ੍ਰੰਬੰਧਕ ਕਮੇਟੀਆਂ ਵਿਚ ਸ਼ਾਮਲ ਹੋ ਸਕਣ ਜੋ ਨਵੇਂ ਪੋਚ ਲਈ ਕਿਰਦਾਰੀ ਨਮੂਨੇ (role-models) ਵੀ ਸਿੱਧ ਹੁੰਦੇ ਰਹਿਣ।

**ਦੂਜੀ** ਇਹ ਕਿ ਗੁਰਦੁਆਰਾ ਸਾਹਿਬ ਵਿਚ ਲਗਭਗ ਹਰ ਵੇਲੇ ਮੌਜੂਦ ਗ੍ਰੰਥੀ ਸਾਹਿਬਾਨ ਦਾ ਨਾ ਕੇਵਲ ਆਪਣੇ ਧਰਮ-ਕਰਮ ਵਿਚ ਹੀ ਸੁਸਿੱਖਿਅਤ ਹੋਣਾ ਲਾਜ਼ਮੀ ਕਰਾਰ ਦਿੱਤਾ ਜਾਏ, ਸਗੋਂ ਉਨਾਂ ਵਾਸਤੇ ਵੀ ਅਜਿਹੇ ਕਿਰਦਾਰੀ ਨਮੂਨੇ ਬਣਨ ਲਈ ਕੋਈ ਨੇਮ ਜਾਂ ਗਾਡੀ-ਰਾਹ ਵਿਦਤ ਕਰ ਦਿੱਤਾ ਜਾਏ।

**ਤੀਜੀ** ਇਹ ਕਿ ਇੱਕੋ ਨਗਰ ਵਿਚ ਸਥਿਤ ਇਕ ਤੋਂ ਵਧ ਗੁਰਦੁਆਰਿਆਂ ਦੀ ਸਾਂਝੀ ਤਾਲ-ਮੇਲ ਕਮੇਟੀ ਦੀ ਵਿਵਸਥਾ ਵੀ ਉਪਰੋਕਤ ਨੇਮਾਵਲੀ ਵਿਚ ਸ਼ਾਮਲ ਕਰ ਦਿੱਤੀ ਜਾਏ। ਉਸ ਵਿਚ ਸੈਂਟਰਲ ਬੋਰਡ ਲਈ ਸੁਝਾਈ ਇਕ ਤਜਵੀਜ਼ ਦੀ ਲੀਹ ਤੇ, ਨਗਰ ਦੇ ਦੋ ਚਾਰ ਨਿਰਪੱਖ ਤੇ ਬੁਧੀਵਾਨ ਗੁਰਸਿੱਖ ਵੀ ਸ਼ਾਮਲ ਕੀਤੇ ਜਾਣ ਤਾਂ ਜੋ ਉਹ ਰਲਮਿਲ ਕੇ ਪੰਥਕ ਤੇ ਸਾਂਝੇ ਸਥਾਨਕ ਮਾਮਲਿਆਂ ਦੇ ਸਮਾਧਾਨ ਵਿਚ

ਸਹਾਈ ਹੁੰਦੇ ਰਹਿਣ।

**ਚੌਥੀ** ਇਹ ਕਿ ਸਥਾਨਕ ਗੁਰਦੁਆਰਿਆਂ ਦੇ ਅਹੁਦੇਦਾਰ ਕੇਵਲ ਦੋ-ਦੋ ਸਾਲ ਲਈ ਨਿਯਤ ਹੋਣ ਅਤੇ ਦੋ ਸਾਲ ਦੀ ਸੇਵਾ ਤੋਂ ਮੁਕਤ ਹੋਣ ਉਪਰੰਤ, ਉਹ ਅਗਲੇ ਦੋ ਸਾਲਾਂ ਦੀ ਵਿਥ ਤੋਂ ਬਾਅਦ ਹੀ ਅਜਿਹੀ ਸੇਵਾ ਲਈ ਚੁਣੇ ਜਾਂ ਨਿਯਤ ਕੀਤੇ ਜਾਣ। ਇਉਂ ਕਰਨ ਨਾਲ ਕੁਝ ਅਹੁਦੇਦਾਰਾਂ ਵਿਚ ਆਪਣਾ ਧੜਾ ਪਾਲਣ, ਕਬਜ਼ਾ ਜਮਾਏ ਰਖਣ ਅਤੇ ਉਸ ਨੂੰ ਨਿੱਜੀ ਵਿਰਾਸਤ ਬਣਾਉਣ ਦੀ ਰੁਚੀ ਨੂੰ ਵੀ, ਮੇਰੀ ਜਾਚੇ, ਠਲ੍ਹ ਪਾਈ ਜਾ ਸਕੇਗੀ।

## ਹਵਾਲੇ


1. Macauliffe, M. (ed.), *The Most Ancient Biography of Baba Nanak, the Founder of the Sikh Religion*, Rawalpindi 1885, ਸਾਖੀ ਤੇਰ੍ਹਵੀ; ਪੰ. 53.
2. ਗੁਰੂ ਅਰਜਨ ਦੇਵ ਜੀ ਵਲੋਂ ਸੰਕਲਿਤ ਤੇ ਸੰਪਾਦਿਤ *ਸ੍ਰੀ ਗੁਰੂ ਗ੍ਰੰਥ ਸਾਹਿਬ*, ਅੰਮ੍ਰਿਤਸਰ - 1604, ਰਾਗ ਸਿਰੀ, ਮਹਲਾ 5, ਪੰ. 73.
3. ਕਾਨ੍ਹ ਸਿੰਘ, ਭਾਈ, *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼*, ਪਟਿਆਲਾ -1930, ਪੰ. 312.
4. *ਗੁਰੂ ਗ੍ਰੰਥ ਸਾਹਿਬ*, ਉਹੀ, ਰਾਗ ਸੂਹੀ, ਮਹਲਾ 5, ਪੰ. 782.
5. *ਗੁਰੂ ਗ੍ਰੰਥ ਸਾਹਿਬ*, ਉਹੀ, ਰਾਗ ਸੂਹੀ, ਮਹਲਾ 5, ਪੰ. 781.
6. ਗੁਰੂ ਗੋਬਿੰਦ ਸਿੰਘ, *ਜ਼ਫ਼ਰਨਾਮਹ*, ਦੀਨਾ-ਕਾਂਗੜ - 1707, ਸ਼ਿਅਰ ਨੰ. 19.
7. ਜਿਵੇਂ ਕਿ ਉਹ *Abstracts of Sikh Studies*, Chandigarh ਦੇ ਅਜੋਕੇ ਪਰਚੇ, ਬਾਬਤ ਅਕਤੂਬਰ, 1997, ਵਿਚ ਪਰਕਾਸ਼ਤ ਹੋਏ ਹਨ। ਪੰਨੇ 38 ਤੋਂ 45.
8. ਉਕਤ, ਪੰ. 41.


¤

*Man forgets the ten blessings that he receives,*
*And for lack of one, loses faith in God.*
*Were God to withhold that one, and withdraw*
*also the other ten —*
*Then thoughtless man ! what canst thou do ?*
*To the Lord with whom our strength prevails not,*
*Ever should you pay homage.*
*Whoever in his heart finds love for the Lord,*
*All joys in it shall be lodged.*
*Whomsoever to obedience of His Ordinance He inspires,*
*Saith Nanak, all blessings shall obtain.*

*— Guru Granth Sahib, p. 268*

¤